# ਸਿੱਖ ਧਰਮ ਬਾਰੇ ਖੋਜ, ਕਾਨਫਰੰਸਾਂ ਅਤੇ ਅਕਾਦਮਿਕ ਅਧਿਕਾਰ

ਡਾ. ਗੁਰੂਮੇਲ ਸਿੰਘੰ ਸਿੱਧੂ

ਪਿਛੋਕੜ

ਪੱਛਮੀ ਦੇਸ਼ਾਂ ਵਿਚ ਜੋ ਖੋਜ ਸਿੱਖ ਧਰਮ ਬਾਰੇ ਕੀਤੀ ਜਾ ਰਹੀ ਹੈ, ਉਹ ਆਮ ਕਰਕੇ ਅੰਗਰੇਜ਼ ਪ੍ਰੋਫੈਸਰਾਂ ਵਲੋ ਜਾਂ ਉਨਾਂ ਦੀ ਨਿਗਰਾਨੀ ਹੇਠ ਹੋ ਰਹੀ ਹੈ। ਇਨ੍ਹਾਂ ਪ੍ਰੋਫੈਸਰਾਂ ਵਿੱਚ ਡਾ. ਮਕਲਾਊਡ ( W.H.Mcleod) ਦਾ ਨਾਂ ਵਧੇਰੇ ਉੱਘਾ ਹੈ, ਜਿਸ ਦੇ ਦੋ ਕਾਰਨ ਹਨ। ਇੱਕ ਇਹ ਕਿ ਉਸਨੇ ਸਿੱਖ ਧਰਮ ਬਾਰੇ ਕਈ ਖੋਜ ਪੁਸਤਕਾਂ ਲਿਖੀਆਂ ਹਨ ਅਤੇ ਦੂਜੇ ਇਯ ਨੇ ਆਪਣੀ ਨਿਗਰਾਨੀ ਹੇਠ ਕਈ ਸਿੱਖ ਵਿਦਿਆਰਥੀਆਂ ਸਿੱਧੇ ਜਾਂ ਅਸਿੱਧੇ ਤੌਰ ਤੇ ਪੀ.ਐਚ.ਡੀ. ਕਰਾਈ ਹੈ। ਇਨ੍ਹਾਂ ਵਿਦਿਆਰਥੀਆਂ ਵਿੱਚ ਡਾ. ਹਰਜੋਤ ਸਿੰਘ ਉਬਰਾਏ (ਪ੍ਰੋਫੈਸਰ ਸਿੱਖ ਚੇਅਰ ਯੂ.ਬੀ.ਸੀ., ਵੈਨਕੂਵਰ, ਕਨੇਡਾ), ਡਾ. ਪਸ਼ੌਰਾ ਸਿੰਘ (ਪ੍ਰੋ. ਸਿੱਖ ਚੇਅਰ ਯੂ.ਐਮ. ਐਨ. ਆਰਥਰ, ਅਮਰੀਕਾ), ਡਾ. ਗੁਰਿੰਦਰ ਸਿੰਘ ਮਾਨ (ਪ੍ਰੋ. ਸਿੱਖ ਚੇਅਰ ਕੋਲੰਬੀਆ ਯੂ., ਨਿਊਯਾਰਕ, ਅਮਰੀਕਾ ਅਤੇ ਸੁਰਜੀਤ ਸਿੰਘ ਹਾਂਸ (ਰੀਟਾਇਰਡ ਪ੍ਰੋ: ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬ, ਭਾਰਤ) ਦੇ ਨਾਂ ਮਸ਼ਹੂਰ ਹਨ। ਡਾ. ਮਕਲਾਊਡ ਅਤੇ ਉਸ ਦੇ ਵਿਦਿਆਰਥੀਆਂ ਦੇ ਸਿੱਖ ਧਰਮ ਬਾਰੇ ਪ੍ਰਗਟਾਏ ਗਏ ਵਿਚਾਰਾਂ ਤੇ ਕਾਫੀ ਚਰਚਾ ਹੋਈ ਹੈ ਅਤੇ ਹੋ ਰਹੀ ਹੈ। ਆਓ ਪਹਿਲਾਂ ਵੇਖੀਏ ਕਿ ਇਨ੍ਹਾਂ ਦੇ ਕਿਹੜੇ ਵਿਚਾਰ ਇਸ ਚਰਚਾ ਦਾ ਕਾਰਨ ਬਣੇ।

ਡਾ. ਮਕਲਾਊਡੂਡ ਦੇ ਵਿਚਾਰ

(ੳ) ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ ਨਹੀ, ਉਨ੍ਹਾਂ ਦੇ ਵਿਚਾਰ ਕੇਵਲ ਨਿਰਗੁਨ ਸੰਪਰਦਾਏ ਅਤੇ ਨਾਥ ਪੰਥ ਦੇ ਵਿਚਾਰਾਂ ਦਾ ਹੀ ਵਟਿਆ ਰੂਪ ਹਨ।

(ਅ) ਗੁਰੂ ਨਾਨਕ ਦੇਵ ਜੀ ਬਾਰੇ ਜਨਮ ਸਾਖੀਆਂ ਝੂਠੀਆਂ ਹਨ।

(ੲ) ਗੁਰੂ ਅਰਜਨ ਦੇਵ ਜੀ ਨੇ ਕੋਈ ਸ਼ਹੀਦੀ ਨਹੀ ਦਿੱਤੀ। ਉਹ ਤਾਂ ਸਗੋ ਮੁਗਲਾਂ ਹੱਥੋ ਜੇਲ ਹੋਣ ਉਪਰੰਤ ਜੇਲ੍ਹ ਵਿਚ ਹੀ ਸਵਰਗਵਾਸ ਹੋ ਗਏ ਸਨ।

(ਸ) ਗੁਰੂ ਗੋਬਿੰਦ ਸਿੰਘ ਜੀ ਤੋ ਬਾਅਦ ਕਿਉਕਿ ਸਿੱਖਾਂ ਦੋਲ ਕੋਈ ਢੁਕਵਾਂ ਪੈਰੋਕਾਰ ਨਹੀ ਸੀ ਰਿਹਾ, ਇਸ ਕਰਕੇ ਸਿੱਖਾਂ ਨੇ 'ਗ੍ਰੰਥ ਸਾਹਿਬ' 'ਗੁਰੂ' ਥਾਪ ਲਿਆ ਅਤੇ ਖਾਲਸਾ ਪੰਥ ਦੀ ਪ੍ਰਥਾ ਚਲਾ ਲਈ। ਇਸ ਦਾ ਅਰਥ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਨੇ "ਗੁਰੂ ਗ੍ਰੰਥ ਸਾਹਿਬ ਨਾ ਤਾਂ ਕੋਈ ਗੁਰਗੱਦੀ ਹੀ ਦਿੱਤੀ ਅਤੇ ਨਾ ਹੀ 'ਖਾਲਸਾ' ਥਾਪਿਆ।

(ਹ) ਆਦਿ ਗ੍ਰੰਥ ਦੀ ਤਿਆਰੀ ਸਮੇ ਕਈ ਹੋਰ ਖਰੜਿਆ ਦਾ ਆਸਰਾ ਲਿਆ ਗਿਆ।

(ਕ) ਕਰਤਾਰਪੁਰ ਵਾਲੀ ਬੀੜ ਅਸਲੀ ਨਹੀ, ਸਗੋ ਬੰਨੇ ਵਾਲੀ ਬੀੜ ਅਸਲੀ ਹੈ।

(ਖ) ਪੰਜਵੇ ਗੁਰੂ ਦਾ ਸਲੋਕ ਹੈ ਜੋ ਆਪ ਨੇ ਆਪਣੇ ਪੁੱਤਰ ਦੇ ਮੁੰਡਨ ਸੰਸਕਾਰ ਸਮੇ ਕਿਹਾ ਸੀ। ਸਿੱਖਾਂ ਨੇ ਸਿਰਫ 18ਵੀ ਸਦੀ ਵਿੱਚ ਵਾਲ ਰੱਖਣੇ ਸ਼ੁਰੂ ਕੀਤੇ।

ਡਾ. ਉਬੁਬਰਾਏ ਦੇ ਵਿਚਾਰ

(ੳ) 1857 ਤੱਕ ਸਿੱਖਾਂ ਦੀ ਆਪਣੀ ਕੋਈ ਵੱਖਰੀ ਹੋਂਦ ਨਹੀ ਸੀ। ਇਹ ਹੋ1897 ਵਿੱਚ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਲਿਖੇ ਗਏ ਕਿਤਾਬਚੇ 'ਹਮ ਹਿੰਦੂ ਨਹੀ' ਤੋ ਬਾਅਦ ਬਰਕਰਾਰ ਹੋਈ। ਇਸ ਤੋ ਪਹਿਲਾਂ ਸਿੱਖ, ਹਿੰਦੂਆਂ ਤੋ ਕੋਈ ਵੱਖਰੇ ਨਹੀ ਸਨ।

(ਅ) 19ਵੀ ਸਦੀ ਵਿਚ ਸਿੱਖ ਮੱਤ ਮੂਲ ਰੂਪ ਵਿੱਚ ਹਿੰਦੂ ਮੱਤ ਵਿਚ ਬਦਲ ਗਿਆ ਸੀਂ ਇਸ ਕਰਕੇ ਸਖੀ ਸਰਵਰ ਵਰਗੇ ਮੁਸਲਿਮ ਫਕੀਰਾਂ ਦੀ ਪੂਜਾ ਕੀਤੀ ਜਾਂਦੀ ਸੀ।

ਡਾ. ਪਸ਼ੌਰਾ ਸਿੰਘੰਘੰਘ ਦੇ ਵਿਚਾਰ
(ੳ) ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੀ ਸੰਪਾਦਨਾ ਸਮੇ ਕਈ ਹੋਰ ਖਰੜਿਆਂ ਦਾ ਆਸਰਾ ਲਿਆ।

(ਅ) ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੀ ਸੰਪਾਦਨਾ ਸਮੇਜ ਬਾਣੀ ਵਿੱਚ ਕਈ ਅਦਲਾ-ਬਦਲੀਆਂ ਕੀਤੀਆਂ, ਖਾਸ ਕਰਕੇ 'ਮੂਲ ਮੰਤਰ' ਵਿਚ।

(ੲ) ਗੁਰੂ ਸਾਹਿਬ ਨੇ ਬਾਣੀ ਵਿੱਚ ਅਦਲਾ-ਬਦਲੀਆਂ ਸਿੱਖ ਵਿਚਾਰਧਾਰਾ ਨਿਖਾਰਨ ਖਾਤਰ ਕੀਤੀਆਂ ਭਾਵ ਕਿ ਬਾਣੀ, 'ਧੁਰ ਦੀ ਬਾਣੀ' ਨਹੀ ਸਗੋ ਸਮੇ-ਸਮੇ ਸਿਰ ਬਦਲਦੀ ਰਹੀ ਹੈ।

ਉਪਰੋਕਤ ਵਿਚਾਰਾਂ ਵਿਖ ਸਿੱਖ ਧਰਮ, ਸਿੱਖ ਵਿਚਾਰਧਹਾਰਾ ਅਤੇ ਸਿੱਖ ਫਿਲਾਸਫੀ ਪ੍ਰਤੀ ਵਿਰੋਧ ਭਾਵ ਹੈ। ਇਨ੍ਹਾਂ ਵਿਚਾਰਾਂ ਵਿਚ ਇਕ ਗੱਲ ਖਾਸ ਕਰਕੇ ਦੇਖਣ ਵਾਲੀ ਇਹ ਹੈ ਕਿ ਪਹਿਲਾਂ ਕਮਲਾਊਡ ਨੇ ਜੋ ਵਿਚਾਰ ਸਿੱਖ ਧਰਮ ਬਾਰੇ ਪ੍ਰਗਟਾਏ ਹਨ, ਉਨ੍ਹਾਂ ਦੀ ਪ੍ਰੋੜ੍ਹਤਾ ਹੀ ਉਸ ਦੇ ਵਿਦਿਆਰਥੀਆਂ ਦੀ ਖੋਜ ਰਾਹੀ ਕਰਾਈ ਗਈ ਹੈ। ਮਿਸਾਲ ਦੇ ਤੌਰ ਤੇ ਮਕਲਾਊਡ ਨੇ ਕਿਹਾ ਕਿ ਸਿੱਖ ਧਰਮ ਗੁਰੂਆਂ ਤੋ ਨਹੀ, ਬਲਕਿ ਬਾਅਦ ਵਿੱਚ ਸਿੱਖਾਂ ਦੇ ਉਦਮ ਨਾਲ ਹੋਂਦ ਵਿਚ ਆਇਆ। ਇਸ ਦੀ ਪ੍ਰੜ੍ਹਤਾ ਉਬਰਾਏ ਨੇ ਇਹ ਕਹਿ ਕੇ ਕੀਤੀ ਕਿ 1897 ਤੱਕ ਸਿੱਖਾਂ ਦੀ ਆਪਣੀ ਕੋਈ ਵੱਖਰੀ ਹੋਂਦ ਨਹੀ ਸੀ। ਮਕਲਾਊਡ ਨੇ ਵਿਚਾਰ ਦਿੱਤਾ ਕਿ 'ਗੁਰੂ ਗ੍ਰੰਥ ਸਾਹਿਬ' ਦੀ ਸੰਪਾਦਨਾ ਸਮੇ ਹੋਰ ਖਰੜਿਆਂ ਦਾ ਆਸਰਾ ਲਿਆ ਗਿਆ ਸੀ ਤਾਂ ਪਸ਼ੌਰਾ ਸਿੰਘ ਨੇ ਉਹ ਖਰੜੇ ਪ੍ਰਗਟ ਕਰ ਦਿੱਤੇ (ਯਾਦ ਰਹੇ ਕਿ ਪਸ਼ੌਰਾ ਸਿੰਘ ਨੇ ਗੋਇੰਦਵਾਲ ਪੋਥੀਆਂ ਅਤੇ ਖਰੜਾ ਨੰਬਰ 1245 'ਆਦਿ ਗ੍ਰੰਥ' ਦੀ ਸਥਾਪਨਾ ਦਾ ਮੂਲ ਦੱਸਿਆ ਹੈ)।
ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਕਲਾਊਡ ਨੇ ਅਜਿਹੇ ਪ੍ਰਸ਼ਨ ਕਿਉ ਖੜੇ ਕੀ ਅਤੇ ਉਸ ਦੇ ਸ਼ਿਸ਼ਾਂ ਨੇ ਉਨ੍ਹਾਂ ਪ੍ਰਸ਼ਨਾਂ ਦੀ ਪ੍ਰੋੜ੍ਹਤਾ ਕਿਉ ਕੀਤੀ? ਇਸ ਦਾ ਸੰਖੇਪ ਜਿਹਾ ਪਿਛੋਕੜ ਹੇਠਾਂ ਦਿੱਤਾ ਜਾਂਦਾ ਹੈ।

ਜਦ ਭਾਰਤ ਵਿਚ ਇਸਾਈ ਮਿਸ਼ਨਰੀ ਆਏ ਤਾਂ ਉਨ੍ਹਾਂ ਦਾ ਮੁੱਖ ਆਸ਼ਾ ਈਸਾਈ ਮੱਤ ਫੈਲਾਉਣਾ ਸੀ। ਸਭ ਤੋ ਪਹਿਲਾਂ ਉਹ ਭਾਰਤ ਦੇ ਦੱਖਣੀ ਤੱਟ ਤੇ ਉੱਤਰੇ ਅਤੇ ਆਪਣਾ ਕੰਮ ਸ਼ੁਰੂ ਕਰ ਦਿੱਤਾ। ਦੱਖਣ ਵਿੱਚ ਗਰੀਬੀ ਬਹੁਤ ਸੀ, ਖਾਸ ਕਰਕੇ ਨੀਵੀਆਂ ਜਾਤੀਆਂ ਦੋ ਵੇਲੇ ਰੋਟੀ ਵੀ ਦਰਕਾਰ ਨਹੀ ਸੀ ਹੁੰਦੀ। ਇਸ ਲਈ ਸਭ ਤੋ ਪਹਿਲੇ ਈਸਾਈ ਅਜਿਹੇ ਲੋਕ ਬਣੇ ਕਿਉਂਕਿ ਮਿਸ਼ਨਰੀਆਂ ਨੇ ਉਨ੍ਹਾਂ ਲਈ ਰੋਟੀ ਦਾ ਪ੍ਰਬੰਧ ਵੀ ਕੀਤਾ ਅਤੇ ਰਹਿਣ ਦਾ ਵੀ। ਕਈ ਚਰਚ ਬਣਾਏ ਗਏ ਤਾਂ ਕਿ ਇਹ ਲੋਕ ਉਨ੍ਹਾਂ ਦੀ ਪਕੜ ਵਿਚ ਰਹਿਣ। ਚਰਚ-ਪ੍ਰਾਰਥਨਾ ਹਰ ਐਤਵਾਰ ਲਈ ਰੂਰੀ ਕਰ ਦਿੱਤੀ, ਜਿਥੇ ਈਸਾਈ ਮੱਤ ਬਾਰੇ ਦੱਸਿਆ ਜਾਂਦਾ ਸੀ ਅਤੇ ਲੋੜਮੰਦਾਂ ਦੀਆਂ ਲੋੜਾਂ ਪੂਰੀਆਂ

ਕੀਤੀਆਂ ਜਾਂਦੀਆਂ ਸਨ। ਇਯ ਤਰ੍ਹਾਂ ਦੱਖਣ ਵਿੱਚ ਭਾਰੀ ਗਿਣਤੀ ਵਿੱਚ ਲੋਕ ਈਸਾਈ ਮੱਤ ਧਾਰਨ ਕਰ ਗਏ। ਇਸ ਦਾ ਪ੍ਰਮਾਣ ਦੱਖਣ ਵਿੱਚ ਅੱਜ ਦੀ ਭਾਰੀ ਈਸਾਈ ਵਸ ਵਿਚ ਦੇਖਿਆ ਜਾ ਸਕਦਾ ਹੈ।
ਜਿਦਾਂ-ਜਿਦਾਂ ਇਹ ਮਿਸ਼ਨਰੀ ਭਾਰਤ ਦੇ ਉੱਤਰ ਵੱਲ ਵਧਦੇ ਗਏ ਇਨ੍ਹਾਂ ਦਾਕੰਮ ਔਖਾ ਹੁੰਦਾ ਗਿਆ। ਕਾਰਨ ਇਹ ਸੀ ਕਿ ਇਕ ਤਾਂ ਹਿੰਦੂ ਧਰਮ ਇਸ ਪਾਸੇ ਵਧ ਮ ਬੂਤ ਸੀ ਅਤੇ ਦੂਜੇ ਲੋਕ ਐਨੇ ਗਰੀਬ ਨਹੀ ਸਨ। ਖਾਸ ਕਰਕੇ ਪੰਜਾਬ ਵਿਚ ਇਨ੍ਹਾਂ ਦਾ ਕੰਮ ਹੋਰ ਵੀ ਮੁਸ਼ਕਲ ਹੋ ਗਿਆ। ਪੰਜਾਬ ਦੇ ਲੋਕ ਖੁਸ਼ਹਾਲ ਸਨ ਅਤੇ ਆਪਣੇ ਧਰਮ ਵਿੱਚ ਪੱਕ ਸਨ, ਚਾਹੇ ਹਿੰਦੂ ਸਨ ਜਾਂ ਸਿੱਖ। ਪੰਜਾਬ ਵਿਚ ਛੋਟੀਆਂ ਜਾਤੀਆਂ ਵੀ ਰੁਜ਼ਗਾਰ ਦਾ ਕੋਈ ਖਾਸ ਘਾਟਾ ਨਹੀ ਸੀ। ਇਹ ਔਕੜ ਦੇਖ ਕੇ ਮਿਸ਼ਨਰੀ ਸੰਸਥਾ ਨੇ ਸਥਿਤੀ ਅਤੇ ਸਮੇ ਦੇ ਅਨੁਸਾਰ ਆਪਣਾ ਪੈਤੜਾ ਬਦਲਿਆ। ਇਨ੍ਹਾਂ ਨੇ ਹੇਠ ਲਿਖੀਆਂ ਵਿਧੀਆਂ ਤੇ ਜ਼ੋਰ ਦਿੱਤਾ :

(1) ਪੰਜਾਬ ਵਿਚ ਬਥਾਨਕ ਮਿਸ਼ਨਰੀ ਸੈਟਰ ਖੋਲ੍ਹੇ ਜਾਣ, ਜਿਨ੍ਹਾਂ ਵਿਚ ਈਸਾਈ ਮੱਤ ਦੀ ਜਾਣਕਾਰੀ ਸਥਾਨਕ ਭਾਸ਼ਾ ਵਿਚ ਦਿੱਤੀ ਜਾਵੇ।

(2) ਸਿੱਖ ਧਰਮ ਦੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕੀਤਾ ਜਾਵੇ ਅਤੇ ਇਸ ਈਸਾਈ ਮੱਤ ਦੇ ਮੁਕਾਬਲੇ ਦੇ ਮਿਸ਼ਨਰੀ ਸੈਟਰ ਵਿਚ ਵਿਚਾਰਿਆ ਜਾਵੇ।

(3) ਈਸਾਈ ਮੱਤ ਦੀ ਉੱਤਮਤਾ ਦਿਖਾਉਣ ਲਈ ਸਹਿੰਦੀ-ਸਹਿੰਦੀ ਸੱਟ ਸਿੱਖ ਧਰਮ ਦੀ ਬੁਨਿਆਦ ਉੱਤੇ ਮਾਰੀ ਜਾਵੇ ਅਤੇ ਲੋਕਾਂ ਵਿਚ ਭੁਲੇਖੇ ਪਾਏ ਜਾਣ।

ਫਲਸਰੂਪ ਬਟਾਲੇ ਵਿਚ ਇਕ ਵੱਡਾ ਮਿਸ਼ਨਰੀ ਸੈਟਰ ਖੋਲ੍ਹਿਆ ਗਿਆ, ਜਿਸਦੇ ਪਾਦਰੀ ਪੰਜਾਬੀ ਬੋਲੀ, ਸਿੱਖ ਧਰਮ ਅਤੇ ਪੰਜਾਬੀ ਸਭਿਆਚਾਰ ਤੋ ਜਾਣੂ ਸਨ। ਡਾ. ਮਕਲਾਊਡ ਇਸੇ ਸੈਟਰ ਦੀ ਪੈਦਾਵਾਰ ਹੈ।

ਡਾ. ਮਕਲਾਊਡ ਨੇ ਸਿੱਖ ਧਰਮ ਅਤੇ ਉਸ ਦੇ ਪਾਵਨ ਗ੍ਰੰਥ 'ਆਦਿ ਗ੍ਰੰਥ' ਦਾ ਅਧਿਐਨ ਕੀਤਾ। ਪਰ ਆਪਣੇ ਮਿੱਥੇ ਹੋਏ ਟੀਚੇ ਦੇ ਅਨੁਸਾਰ ਸਿੱਖ ਵਿਚਾਰਧਾਰਾ ਮੋੜਤੋੜ ਕੇ ਪੇਸ਼ ਕੀਤਾ। ਇਹ ਕੁਦਰਤੀ ਹੈ ਕਿ ਜਿਸ ਧਰਮ ਬਾਰੇ ਭੁਲੇਖੇ ਪਾਉਣੇ ਹੋਣ, ਉਸ ਧਰਮ ਦੇ 'ਗ੍ਰੰਥ' ਉੱਤੇ ਕਿੰਤੂ ਕਰੋ। ਇਹੀ ਚਾਲ ਡਾ. ਮਕਲਾਊਡ ਨੇ ਚੱਲੀ ਅਤੇ ਇਥੋ ਤੱਕ ਕਹਿ ਦਿੱਤਾ ਕਿ ਸਿੱਖ ਧਰਮ ਦੀ ਸਥਾਪਨਾ ਵਿਚ ਗੁਰੂਆਂ ਦਾ ਕੋਈ ਹੱਥ ਨਹੀ। ਇਸ ਦਾ ਪ੍ਰਤੀਕਰਮ ਕੁਝ ਚਿਰ ਤਾਂ ਸਿੱਖ ਵਿਦਵਾਨਾਂ ਵਿਚ ਨਾ ਹੋਇਆ (ਸਿੱਖ ਸਿਰ ਪਈ ਤੇ ਹੀ ਜਾਗਦੇ ਹਨ) ਕਿਉਕਿ ਕੁਝ ਵਿਸ਼ਵਾਸਘਾਤੀ ਸਿੱਖ, ਮਕਲਾਊੜ ਦਾ ਪੱਖ ਪੂਰਦੇ ਸਨ। ਪਰ ਜਦ ਮਕਲਾਊੜ ਦੀ ਖੋਜ ਦਾ ਨੇੜਿਓ ਜਾਇਜ਼ਾ ਲਿਆ ਗਿਆ ਤਾਂ ਪਤਾ ਲੱਗਾ ਕਿ ਉਸ ਦਾ ਮੰਤਵ ਸਿਰਫ ਸਿੱਖ ਧਰਮ ਢਾਹ ਲਾਉਣਾ ਹੀ ਹੈ ਕਿਉਕਿ ਇਸ ਖੋਜ ਦਾ ਦੋਈ ਠੋਸ ਮਿਆਰ ਨਹੀ ਅਤੇ ਨਾ ਹੀ ਕੋਈ ਨਿੱਗਰ ਸਬੂਤ ਹੈ। ਜਦ ਸਿੱਖ ਧਰਮ ਦੇ ਵਿਦਵਾਨਾਂ ਨੇ ਸਬੂਤਾਂ ਸਮੇਤ ਉਸ ਆਪਣੀ ਖੋਜ ਦੀਆਂ ਉਣਤਾਈਆਂ ਦਾ ਅਹਿਸਾਸ ਕਰਾਇਆ ਤਾਂ ਮਕਲਾਊਡ ਕਈ ਸੁਧਾਈਆਂ ਕਰਨ ਲਈ ਮਜਬੂਰ ਹੋਣਾ ਪਿਆ। (ਭਾਈ ਜੋਧ ਸਿੰਘ ਦੀਆਂ ਦਲੀਲਾਂ ਦੇ ਕਾਰਨ ਮਕਲਾਊਡ ਹੁਣ ਕਰਤਾਰਪੁਰ ਵਾਲੀ ਬੀੜ ਅਸਲੀ ਬੀੜ ਕਹਿੰਦਾ ਹੈ) ਆਪਣੀ ਚਾਲ ਪੰਜਾਬ ਵਿਚ ਨਾ ਲੱਗਦੀ ਦੇਖ ਕੇ ਮਕਲਾਊਡ ਨੇ ਪੱਛਮੀ ਵਿਸ਼ਵ-ਵਿਦਿਆਲਿਆ ਵਿਚ ਸਿੱਖ ਧਰਮ ਦਾ ਅਧਿਐਨ ਅਤੇ ਖੋਜ ਜਾਰੀ ਰੱਖੀ ਅਤੇ ਕਈ ਹੋਰ ਭੁਲੇਖੇ ਪੈਦਾ ਕਰ ਦਿੱਤੇ। ਇਨ੍ਹਾਂ ਭੁਲੇਖਿਆਂ ਦਾ ਜਦ ਕਾਨਫਰੰਸਾਂ ਨੇ ਊਤਰੀ ਅਮਰੀਕਾ ਵਿਚ ਅਤੇ ਸਥਾਨਕ ਤੌਰ ਤੇ ਕਾਨਫਰੰਸਾਂ ਰਾਹੀ ਵਿਰੋਧ ਕੀਤਾ ਤਾਂ ਮਕਲਾਊਡ ਕੋਈ ਹੋਰ ਰਾਹ ਲਭੱਣਾ ਪਿਆ। ਉਹ ਰਾਹ ਸੀ ਕਿ ਸਿੱਖਾਂ ਦੇ ਧਰਮ ਤੇ ਉਠਾਏ ਹੋਏ ਕਿੰਤੂਆਂ ਸਿੱਖ

ਵਿਦਿਆਰਥੀਆਂ ਰਾਹੀ ਹੀ ਉਭਾਰਿਆ ਜਾਵੇ । ਫਲਸਰੂਪ ਉਸ ਨੇ ਉਬਰਾਏ, ਪਸ਼ੌਰਾ ਸਿੰਘ ਅਤੇ ਕਈ ਹੋਰ ਸਿੱਖ ਵਿਦਿਆਰਥੀਆਂ ਆਪਣਾ ਹੱਥ ਠੋਕਾ ਬਣਾਇਆ।

ਸਵਾਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਵਿਦਿਆਰਥੀਆਂ ਨੇ ਆਪਣੇ ਧਰਮ, ਕਰਮ, ਈਮਾਨ ਅਤੇ ਖਾਸ ਕਰਕੇ ਪੰਜਾਬੀ ਸਭਿਆਚਾਰ ਕਿਉ ਦਾਅ ਤੇ ਲਾ ਦਿੱਤਾ? ਇਸ ਦਾ ਸੰਕੇਤ ਮੈ ਪਸ਼ੌਰਾ ਸਿੰਘ ਦੇ ਥੀਸਿਸ ਬਾਰੇ ਲਿਖੇ ਇਕ ਲੇਖ ਵਿਚ ਦਿੱਤਾ ਸੀ। (ਪਸ਼ੌਰਾ ਸਿੰਘ ਦੇ ਥੀਸਿਸਿ ਦਾ ਅਕਾਦਮਿਕ ਅਧਿਐਨ-ਇੰਡੋ ਕਨੇਡੀਅਨ ਟਾਇਮ ਅਪ੍ਰੈਲ 8-14-1993)। ਸਵਾਲ ਕੀਤਾ ਸੀ ਕਿ "ਇਸ ਦੁਨੀਆਂ ਵਿੱਚ ਕਿੰਨੇ ਕੁ ਵਿਅਕਤੀ ਐਸੇ ਹੋਣਗੇ ਜੋ ਧਰਮ ਖਾਤਰ ਆਪਣੀ ਰੋਜ਼ੀ ਦੇ ਸਾਧਨਾਂ ਲੱਤ ਮਾਰ ਦੇਣਗੇ? ਇਸ ਸਵਾਲ ਦਾ ਉੱਤਰ ਲੱਭਣ ਲਈ ਸਾ ਆਪਣੇ ਅੰਦਰ ਡੂੰਘੀ ਨਰ ਮਾਰਨੀ ਪਵੇਗੀ। ਪਰ ਗੁਰੁ ਦੇ ਅਸਲੀ ਸਿੱਖ ਸ਼ਾਇਦ ਸਿੱਖ ਧਰਮ ਦੇ ਅਸੂਲਾਂ ਹੀ ਮਹੱਤਤਾ ਦੇਣ। ਮਕਲਾਊਡ ਦੇ ਵਿਦਿਆਰਥੀਆਂ ਪੀ.ਐਚ.ਡੀ. ਵਰਗੀ ਸਭ ਤੋ ਉਤਮ ਉਪਾਧੀ ਦਾ ਲਾਲਚ ਹੀ ਨਹੀ ਦਿੱਤਾ ਗਿਆ ਸੀ, ਸਗੋ ਉਨ੍ਹਾਂ ਦੀਆਂ ਨੌਕਰੀਆਂ ਵੀ ਪੱਕੀਆਂ ਕਰ ਦਿੱਤੀਆਂ ਗਈਆਂ। ਅਜਿਹੀ ਹਾਲਤ ਵਿੱਚ ਧਾਰਮਿਕ ਵਫਾਦਾਰੀ ਤਾਂ ਕੀ ਇਕ (ਅਖਾਉਤੀ) ਸਿੱਖ ਈਮਾਨ ਵੀ ਡੋਲ ਸਕਦਾ ਹੈ। ਮੇਰੇ ਵਿਚਾਰ ਵਿੱਚ ਜੇ ਪਸ਼ੌਰਾ ਸਿੰਘ, ਉਬਰਾਏ ਅਤੇ ਮਾਨ ਵਰਗੇ ਸਿੱਖਾਂ ਨੇ ਅਜਿਹਾ ਕੀਤਾ ਹੈ ਤਾਂ ਸਾ ਉਨ੍ਹਾਂ ਦੀ ਸਿੱਖੀ ਦਾ ਘੱਟ ਅਤੇ ਮ ਬੂਰੀ ਦਾ ਵਧੇਰ ਖਿਆਲ ਰੱਖਣਾ ਪਵੇਗਾ।

ਅਕਾਦਮਿਕ ਅਧਿਕਾਰ (Academic Freedom)

ਪੱਛਮੀ ਸਿੱਖ ਖੋਜੀਆਂ ਅਤੇ ਉਨ੍ਹਾਂ ਦੇ ਸ਼ਿਸ਼ਾਂ ਨੇ ਸਿੱਖ ਧਰਮ ਬਾਰੇ ਆਪਣੀ ਖੋਜ 'ਅਕਾਦਮਿਕ ਅਧਿਕਾਰ' ਦੇ ਓਹਲੇ ਛੁਪਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿੱਚ ਕੋਈ ਸ਼ੱਕ ਨਹੀ ਕਿ ਵਿਸ਼ਵ-ਵਿਦਿਆਲਾ ਵਿਚ ਇਕ ਖੋਜੀ ਹਰ ਤਰ੍ਹਾਂ ਦੀ ਖੋਜ ਕਰਨ ਦਾ ਪੂਰਾ ਹੱਕ ਹੈ, ਬਸ਼ਰਤੇ ਕਿ ਉਹ ਖੋਜ ਯੋਗ ਤਜ਼ਰਬਿਆਂ ਅਤੇ ਉਚਿਤ ਨਿਰੀਖਣਾ ਰਾਹੀ ਸੱਚ ਉਜਾਗਰ ਕਰੇ। ਉਹ ਸੱਚ ਜਿਸ ਦੀ ਪੁਸ਼ਟੀ (Confirmation) ਹੋ ਸਕੇ। ਸੱਚ ਹਮੇਸ਼ਾ ਸੱਚ ਹੀ ਰਹੇਗਾ, ਬਾਹੇ ਉਹ ਕਿਸੇ ਕੌੜਾ ਲੱਗੇ ਜਾਂ ਮਿੱਠਾ। ਅਜਿਹੇ ਸੱਚ ਕੋਈ ਆਂਚ ਨਹੀ ਆਉਦੀ, ਕਿਉਕਿ ਉਹ ਸਮੇ, ਸਥਾਨ ਜਾਂ ਖਿਲਾਅ ਦੇ ਬੰਧਨਾਂ ਤੋ ਮੁਕਤ ਹੁੰਦਾ ਹੈ। ਅਜਿਹੇ ਸੱਚ ਦੀ ਪ੍ਰਾਪਤੀ ਤੁਹਾਡਾ 'ਅਕਾਦਮਿਕ ਅਧਿਕਾਰ' ਹੈ। ਪਰ ਸਵਾਲ ਉੱਠਦਾ ਹੈ ਕਿ ਜਿਸ ਸੱਚ ਇਕ ਖੋਜੀ 'ਸੱਚ' ਕਹਿੰਦਾ ਹੈ, ਕੀ ਉਹ ਸਹੀ ਸੱਚ ਹੈ? ਇਸ ਸਵਾਲ ਦਾ ਉੱਤਰ ਤਾਂ ਹੀ ਮਿਲ ਸਕਦਾ ਹੈ ਜੇ ਕੋਈ ਹੋਰ ਉਸੇ ਖੇਤਰ ਦਾ ਨਿਪੁੰਨ ਖੋਜੀ ਤੁਹਾਡੇ ਸੱਚ ਦੀ ਪੁਸ਼ਟੀ ਕਰੇ। ਚਾਹੇ ਉਹ ਪੁਸ਼ਟੀ ਆਪਣੇ ਤਜਰਬਿਆਂ ਰਾਹੀ ਕਰੇ ਜਾਂ ਤੁਹਾਡੇ ਦਿੱਤੇ ਹੋਏ ਖੋਜ ਤਰੀਕਿਆਂ ਰਾਹੀ ਕਰੇ। ਇੰਜ ਕੋਈ ਦੂਸਰਾ ਖੋਜੀ ਤਾਂ ਹੀ ਕਰ ਸਕਦਾ ਹੈ ਜੇ ਤੁਸੀ੧ ਆਪਣੀ ਖੋਜ ਰਾਸ਼ਟਰੀ ਜਾਂ ਅੰਤਰਰਾਸ਼ਟਰੀ ਪੱਧਰ ਤੇ ਪਰਖਣ ਲਈ ਪ੍ਰਸਤੁਸ ਕੋ। ਇਸ ਕਰਕੇ ਹੀ ਪੀ.ਐਚ.ਡੀ. ਥੀਸਿਸ ਵਿਚ ਦਰਜ ਖੋਜ 'ਖੋਜ' ਪੱਤਰਾਂ (Research Papers) ਰਾਹੀ ਖੋਜ ਪਰਚਿਆਂ (Research jorunals) ਵਿੱਚ ਛਾਪਿਆ ਜਾਂਦਾ ਹ। ਜੋ ਖੋਜ ਕਰਨਾ 'ਅਕਾਦਮਿਕ ਅਧਿਕਾਰ' ਹੈ ਤਾਂ ਉਸ ਉਚਿੱਤ ਪਰਚਿਆਂ ਵਿਚ ਖਾਸ ਕਰਕੇ ਨਿਰਣਾਇਕ ਖੋਜ ਪਰਚਿਆਂ (Refered Research Journals) ਵਿਚ ਛਾਪਣਾ ਵੀ 'ਅਕਾਦਮਿਕ ਅਧਿਕਾਰ' ਵਿਚ ਆਉਦਾ ਹੈ।

ਉਪਰੋਕਤ ਵਿਚਾਰ 'ਅਕਾਦਮਿਕ ਅਧਿਕਾਰ' ਦੀ ਪ੍ਰੀਭਾਸ਼ਾ ਦੀ ਹੱਦ ਵਿਚ ਆਉਦੇ ਹਨ। ਪੁਸ਼ਟੀ ਲਈ Collier's Encyclopaedia ਵਿਚ Academic Freedom ਬਾਰੇ ਦਿੱਤੀ ਹੋਈ ਪ੍ਰੀਭਾਸ਼ਾ ਪ੍ਰਸਤੁਤ ਹੈ:

Academic freedom, the ability to develop knowledge and communicate it within an instituteof learning without interference from administrative officials, political and ecclesiastical authorities or any others. The need for such freedom stems from the traditional function of

a university to increase, preserve, evaluate and impart knowledge by reporting accurately and faithfully the results of his (her) investigations. He (She) may not falsify or twist these results to fit a preconcerned pattern nor serve a special constituancy… scholarship demands honest reporting; similarly, the claim to an academic freedom is founded and depenhallenge those commonly held by certain groups. At such times, individual citizen, pressure groups or even the community at large may wish to interfere with teaching or research."

ਉਪਰੋਕਤ ਪ੍ਰੀਭਾਸ਼ਾ ਦਾ ਸਾਰੰਸ਼ ਇਹ ਹੈ ਕਿ ਗਿਆਨ ਪਾਉਣਾ, ਵਧਾਉਣਾ ਅਤੇ ਪ੍ਰਸਾਰ ਕਰਨਾ, ਗਿਆਨ ਪਾਉਣ ਲਈ ਊਚਿਤ ਖੋਜ ਤਰੀਕੇ ਵਰਤਣੇ ਅਤੇ ਉਸ ਦੇ ਪ੍ਰਸਾਰਨ ਲਈ ਦਿਆਨਤਦਾਰੀ ਵਰਤਣਾ। ਗਿਆਨ ਦੀ ਪ੍ਰਾਪਤੀ ਲਈ ਪ੍ਰਯੋਗੀ ਤੱਤਾਂ (Data and Facts) ਵਿਚ ਹੇਰਾ-ਫੇਰੀ ਕਰਨਾ ਇਕ ਘੋਰ ਬਦਦਿਆਨਤਦਾਰੀ ਹੈ। 'ਅਕਾਦਮਿਕ ਅਧਿਕਾਰ' ਦੀ ਬੁਨਿਆਦ ਦਿਆਨਤਦਾਰੀ ਤੇ ਨਿਰਭਰ ਹੈ। ਪ੍ਰੀਭਾਸ਼ਾ ਵਿਚ ਇਹ ਵੀ ਕਿਹਾ ਗਿਆ ਕਿ ਜੇ ਕਿਸੇ ਖੋਜ ਕਾਰਨ ਆਮ ਲੋਕਾਂ ਦੇ ਹਾਵਾਂ-ਭਾਵਾਂ ਸੱਟ ਵਜੇ ਤਾਂ ਉਸ ਭਾਈਚਾਰੇ ਦੇ ਲੋਕਾਂ ਵਿਅਕਤੀਗਤ ਤੌਰ ਤੇ ਜਾਂ ਸਮੂਹਿਕ ਤੌਰ ਤੇ ਦਖਲਅੰਦਾਜ਼ੀ ਕਰਨ ਦਾ ਹੱਕ ਹੈ।

ਅਕਾਦਮਿਕ ਅਧਿਕਾਰ ਦੀ ਉਪਰੋਕਤ ਪ੍ਰੀਭਾਸ਼ਾ ਦੀ ਲੋਅ ਵਿਚ ਜੇ ਅਸੀ ਮਕਲਾਊਡ ਦੇ ਵਿਦਿਆਰਥੀਆਂ ਦੀ ਖੋਜ ਪਰਖੀਏ ਤਾਂ ਇਨ੍ਹਾਂ ਵਿਚੋ ਕਿਸੇ ਦੀ ਵੀ ਪੀ.ਐਚ.ਡੀ. ਦੀ ਖੋਜ ਪੂਰੀ ਨਹੀ ਉਤਰਦੀ। ਕਾਰਨ ਹੇਠਾਂ ਦਿੱਤੇ ਜਾਂਦੇ ਹਨ :

(1) ਉਬਰਾਏ, ਪਸ਼ੌਰਾ ਸਿੰਘ ਅਤੇ ਮਾਨ ਨੇ ਆਪਣੇ ਥੀਸਿਸਾਂ ਦੇ ਆਧਾਰ ਤੇ ਕੋਈ ਵੀ ਖੋਜ ਪੱਤਰ ਨਹੀ ਛਾਪਿਆ। (ਉਬਰਾਏ ਨੇ ਕੁਝ ਪੱਤਰ ਜੋ ਕਾਨਫਰੰਸਾਂ ਵਿਚ ਪੜ੍ਹੇ, ਉਨ੍ਹਾਂ ਤੇ ਉਸ ਦੇ ਥੀਸਿਸ ਦੀ ਖੋਜ ਸਮਗਰੀ ਬਾਰੇ ਕੁਝ ਪਤਾ ਲੱਗਿਆ, ਜਿਸ ਦੇ ਆਧਾਰ ਤੇ ਥੀਸਿਸ ਦੀ ਖੋਜ ਸਮਗਰੀ ਬਾਰੇ ਕੁੱਝ ਕੁ ਵਿਚਾਰਾਂ ਦਾ ਵੀ ਪਤਾ ਲੱਗਾ)।

(2) ਇਨ੍ਹਾਂ ਖੋਜੀਆਂ ਨੇ ਖੋਜ-ਪੱਤਰ ਤਾਂ ਕੀ ਛਾਪਣੇ ਸਨ, ਸਗੋ ਆਪਣੇ ਥੀਸਿਸ ਲਾਇਬ੍ਰੇਰੀਆਂ ਵਿਚ ਬੰਦ ਕਰਾ ਰੱਖੇ ਹਨ। ਗੁਰਿੰਦਰ ਸਿੰਘ ਮਾਨ ਦੇ ਆਦੇ- ਤੇ ਉਸ ਦਾ ਥੀਸਿਸ ਦੋ ਸਾਲ ਲਈ ਕੋਲੰਬੀਆ ਵਿਸ਼ਵ-ਵਿਦਿਆਲਾ ਵਿਚੋ ਪਰਖ ਲਈ ਬਾਹਰ ਨਹੀ ਆ ਸਕਦਾ। ਇਸੇ ਤਰ੍ਹਾਂ ਉਬਰਾਏ ਦੇ ਆਦੇ-ਤੇ ਉਸ ਦਾ ਥੀਸਿਸ ਅਸਟ੍ਰੇਲੀਅਨ ਨੈਸ਼ਨਲ ਵਿਸ਼ਵ-ਵਿਦਿਆਲਾ ਵਿਚੋ ਪਰਖ ਲਈ ਬਾਹਰ ਨਹੀ ਆ ਸਕਦਾ। ਕਿਸੇ ਤਰ੍ਹਾਂ ਪਸ਼ੌਰਾ ਸਿੰਘ ਦਾ ਥੀਸਿਸ ਟਰਾਂਟੋ ਵਿਸ਼ਵ-ਵਿਦਿਆਲਾ ਵਿਚੋ ਬਾਹਰ ਆ ਗਿਆ, ਜਿਸ ਕਰਕੇ ਉਸ ਦੀ ਪੂਰੀ ਖੋਜ ਦਾ ਪਤਾ ਲੱਗ ਗਿਆ। ਜੇ ਉਸ ਵੀ ਪਤਾ ਹੁੰਦਾ ਤਾਂ ਪਸ਼ੌਰਾ ਸਿੰਘ ਦਾ ਥੀਸਿਸ ਵੀ ਵਿਸ਼ਵ-ਵਿਦਿਆਲਾ ਦੀ ਚਾਰ-ਦੀਵਾਰੀ ਦੀ ਮਲਕੀਅਤ ਬਣ ਕੇ ਰਹਿ ਜਾਣਾ ਸੀ।

ਪਸ਼ੌਰਾ ਸਿੰਘ, ਉਬਰਾਏ ਅਤੇ ਮਾਨ ਹੋਰਾਂ ਕੋਈ ਪੁੱਛੇ ਦਿ ਇਕ ਪਾਸੇ ਤਾਂ ਤੁਸੀ 'ਅਕਾਦਮਿਕ ਅਧਿਕਾਰ' ਦੇ ਆਧਾਰ ਤੇ ਆਪਣੀ ਖੋਜ ਸਿੱਧ ਕਰਦੇ ਹੋ ਅਤੇ ਦੂਜੇ ਪਾਸੇ ਆਪਣੇ ਥੀਸਿਸਾਂ ਬੰਦ ਕਰਵਾ ਕੇ 'ਅਕਾਦਮਿਕ ਅਧਿਕਾਰ' ਦੇ ਮੁੱਢਲੇ ਤੱਤ ਦੀ ਉਲੰਘਣਾ ਕਰਦੇ ਹੋ। ਤੁਹਾ ਪਤਾ ਹੈ ਕਿ ਖੋਜ ਦੀ ਪ੍ਰਮਾਣਕਤਾ ਉਦੋ ਤੱਕ ਸਿੱਧ ਨਹੀ ਹੁੰਦੀ, ਜਦੋ ਤੱਕ ਉਸ ਖੋਜ ਤੁਹਾਡੇ ਸਮਕਾਲੀ ਖੋਜਕਾਰ ਨਿਰਖ-ਪਰਖ ਕੇ ਸਿੱਧ ਨਾ ਕਰਨ। ਤੁਹਾਡੇ ਮਨ ਵਿਚ ਕਿਹੜਾ ਚੋਰ ਹੈ? ਪਸ਼ੌਰਾ ਸਿੰਘ ਦੀ ਚੋਰੀ ਤਾਂ ਫੜੀ ਗਈ, ਜਿਸਦੇ ਫਲਸਰੂਪ ਉਸ ਅਕਾਲ ਤਖ਼ਤ ਵਿਚ ਹਾਜ਼ਰ ਹੋਣ ਲਈ ਕਿਹਾ ਗਿਆ ਅਤੇ ਤੁਹਾਡੀ ਚੋਰੀ ਸਾਹਮਣੇ ਆਈ ਤਾਂ ਮੇਰੇ ਵਿਚਾਰ ਵਿਚ ਤੁਹਾਡਾ ਵੀ ਸ਼ਾਇਦ ਇਹੋ ਹਸ਼ਰ ਹੋਵੇਗਾ।

ਇਨ੍ਹਾਂ ਵਿਦਿਆਰਥੀਆਂ ਨੇ ਆਪਣੀ ਖੋਜ ਛਾਪੀ ਤਾਂ ਨਹੀ ਪਰ ਤਾਂ ਵੀ ਜਿਹੜੀ ਉੱਘ-ਸੁੱਘ ਦੇ ਆਧਾਰ ਤੇ ਜੋ ਕਿੰਤੂ ਉਨ੍ਹਾਂ ਦੀ ਖੋਜ ਬਾਰੇ ਉਠਾਏ ਗਏ ਹਨ, ਉਨ੍ਹਾ ਦਾ ਉਤਰ ਦੇਣੇ ਵੀ ਝਿਜਕਦੇ ਹਨ। ਕਾਇਦਾ ਤਾਂ ਇਹ ਹੈ ਕਿ ਇਕ ਖੋਜੀ ਆਪਣੀ ਖੋਜ ਦੀ ਪ੍ਰੌੜ੍ਹਤਾ ਲਈ ਉਸ ਥਾਂ ਪੁੱਜੇ ਜਿਥੇ ਉਸ ਦੀ ਖੋਜ ਤੇ ਕਿੰਤੂ ਕੀਤਾ ਜਾਵੇ। ਖੋਜੀ ਆਮ ਕਰਕੇ ਇਕ ਕਾਨਫਰੰਸ ਦੀ ਸ਼ਕਲ ਵਿਚ ਸਾਂਝੇ ਪਲੈਟਫਾਰਮ ਤੇ ਇੱਕਠੇ ਹੋ ਕੇ ਆਪਦੀ ਖੋਜ ਦੀ ਨਿਰਖ-ਪਰਖ ਕਰਦੇ ਅਤੇ ਕਰਾਉ ਦੇ ਹਨ ਤਾਂ ਕਿ ਉਨ੍ਹਾਂ ਦਾ ਵਕਾਰ ਵਧੇ ਅਤੇ ਅਕਾਦਮਿਕ ਖੇਤਰ ਵਿਚ ਮਾਣਤਾ ਪ੍ਰਾਪਤ ਹੋਵੇ। ਪਰ ਇਹ ਖੋਜੀ ਤਾਂ ਉਨ੍ਹਾਂ ਕਾਨਫਰੰਸਾਂ ਵਿਚ ਸੱਦੇ ਤੇ ਵੀ ਨਹੀ ਪੁੱਜੇ ਜਿਥੇ ਇਲ੍ਹਾਂ ਦੀ ਖੋਜ ਬਾਰੇ ਹੀ ਚਰਚਾ ਹੋਣੀ ਸੀ। ਮਿਸਾਲ ਦੇ ਤੌਰ ਤੇ 1989 ਵਿਚ ਲਾਸ ਏਜਲਿਸ ਅਤੇ 1992 ਵਿਚ ਵੈਨਕੂਵਰ ਵਿਚ ਸਿੱਖ ਧਰਮ ਬਾਰੇ ਹੋ ਰਹੀਆਂ ਕਾਨਫਰੰਸਾਂ ਵਿਚ ਮਕਲਾਊਡ ਅਤੇ ਉਸ ਦੇ ਚੇਲਿਆਂ ਖਾਸ ਕਰਕੇ ਸੱਦੇ ਪੱਤਰ ਭੇਜੇ ਗਏ ਕਿ ਆਓ ਅਤੇ ਆ ਕੇ ਆਪਣੇ ਵਿਚਾਰ ਹੋਰ ਸਿੱਖ ਵਿਦਵਾਨਾਂ ਨਾਲ ਸਾਂਝੇ ਕਰੋ। ਇਨ੍ਹਾਂ ਆਉਣਾਂ ਤਾਂ ਕੀ ਸੀ, ਕਿਸੇ ਸੱਦੇ-ਪੱਤਰ ਜਾਂ ਟੈਲੀਫੋਨ ਦਾ ਉਤਰ ਵੀ ਨਹੀ ਦਿੱਤਾ। ਕੀ ਇਹ 'ਅਕਾਦਮਿਕ ਅਧਿਕਾਰ' ਦੇ ਖਿਲਾਫ ਨਹੀ ਕਿ ਆਪਣੇ ਵਿਚਾਰਾਂ ਦੀ ਸੁਰੱਖਿਆ ਤੋ ਵੀ ਕੰਨੀ ਕਤਰਾਈ ਜਾਏ। ਮੇਰੇ ਵਿਚਾਰ ਵਿਚ ਇਹ ਅਕਾਦਮਿਕ ਬਦਦਿਆਨਤਦਾਰੀ ਹੈ। ਇਸ ਦੇ ਉਲਟ ਇਹ ਖੋਜੀ ਆਪਣੀਆਂ ਕਾਨਫਰੰਸਾਂ ਕਰਾਉ ਦੇ ਹਨ, ਜਿਨ੍ਹਾਂ ਵਿਚ ਆਮ ਸਿੱਖ ਵਿਦਵਾਨਾਂ ਜਾਂ ਸਿੱਖ ਸੰਗਤਾਂ ਸੱਦਾ ਤਾਂ ਇਕ ਪਾਸੇ ਰਿਹਾ, ਕਾਨਫਰੰਸਾਂ ਦੀ ਸਾਰੀ ਕਾਰਵਾਈ ਵੀ ਗੁਪਤ ਰੱਖੀ ਜਾਂਦੀ ਹੈ। ਭਰੋਸੇਯੋਗ ਸਾਧਨਾਂ ਤੋ ਪਤਾ ਲੱਗਾ ਹੇ ਕਿ ਇਨ੍ਹਾਂ ਕਾਨਫਰੰਸਾਂ ਵਿਚ ਉਹੀ ਸਿੱਖ ਵਿਦਵਾਨ ਹਿੱਸਾ ਲੈਂਦੇ ਹਨ ਜਾਂ ਸੱਦੇ ਜਾਂਦੇ ਹਨ ਜੋ ਸਿੱਖ ਧਰਮ ਬਾਰੇ ਬੇਬੁਨਿਆਦ ਖੋਜ ਦੇ ਸੰਬੰਧ ਵਿਚ ਇੱਕੋ ਥੈਲੀ ਦੇ ਚੱਟੇ-ਵੱਟੇ ਹਨ। ਸਵਾਲ ਉਠਦਾ ਹੈ ਕਿ ਇਹ ਵਿਦਵਾਨ ਇਲ੍ਹਾਂ ਖੁਫੀਆਂ ਕਾਨਫਰੰਸਾਂ ਰਾਹੀ ਕਿਹੜੀ ਸੋਚ-ਵਿਚਾਰ ਕਰਨਾ ਚਾਹੁੰਦੇ ਹਨ, ਜੋ ਸਾਰੇ ਸਿੱਖ ਵਿਦਵਾਨਾਂ ਖੁੱਲ੍ਹਾ-ਸੱਦਾ ਪੱਤਰ ਦੇ ਕੇ ਨਹੀ ਹੋ ਸਕਦੀ। ਉਤਰ ਸਿੱਧਾ ਹੈ ਕਿ ਇਨ੍ਹਾਂ ਦੇ ਮਨ ਵਿਚ ਕੋਈ ਖੋਟ ਹੈ ਜਾਂ ਇਹ ਜਾਣਦੇ ਹਨ ਕਿ ਇਨ੍ਹਾਂ ਦੀ ਖੋਜ ਵਿਚ ਕੋਈ ਅਕਾਦਮਿਕ ਬਦਦਿਆਨਤਦਾਰੀ ਹੈ। ਜੇ ਕੋਈ ਅਜਿਹੀ ਗੱਲ ਹੈ ਤਾਂ ਚਾਹੀਦਾ ਹੈ ਕਿ ਘੱਟ ਤੋ ਘੱਟ 'ਅਕਾਦਮਿਕ ਅਧਿਕਾਰ' ਦੀ ਗੱਲ ਤਾਂ ਨਾ ਕਰਨ, ਕਿਉਕਿ ਅਜਿਹਾ ਕਰਨ ਨਾਲ ਖੋਜ ਦੀ ਸੁਚੱਮਤਾ ਦੇ ਦਾਗ ਲੱਗਦਾ ਹੈ।

ਮਕਲਾਊਡ ਅਤੇ ਉਸ ਦੇ ਸ਼ਿਸ਼ਾਂ ਦੁਆਰਾ ਆਯੋਜਿਤ ਕੀਤੀਆਂ ਤਿੰਨ ਕਾਨਫਰੰਸਾਂ ਦੀ ਲੜੀ ਵਿਚੋ ਇਕ ਪਿੱਛੇ ਜਿਹੇ Nov 1993 MADISON (WISCONSIN) ਵਿਚ ਹੋਈ। ਦੂਸਰੀਆਂ ਦੋ ਵਿਚੋ ਇਕ 3, 4, 5 ਫਰਵਰੀ (1994)ANN ARBOR MJICHIGAN ਵਿਸ਼ਵ-ਵਿਦਿਆਲਾ ਵਿਚ ਹੋਈ ਅਤੇ ਦੂਸਰੀ 1●, 11, 12 ਫਰਵਰੀ ਨੂੰ ਟਰਾਂਟੋ ਵਿਸ਼ਵ-ਵਿਦਿਆਲਾ ਵਿਚ ਹੋਈ। ਇਨ੍ਹਾਂ ਕਾਨਫਰੰਸਾਂ ਵਿਚ ਸਿਰਫ ਸੱਦੇ ਹੋਏ ਬੁਲਾਰੇ ਅਤੇ ਵਿਅਕਤੀ ਹੀ ਸ਼ਾਮਲ ਹੋ ਸਕੇ। ਮਕਲਾਊਡ ਅਤੇ ਉਸ ਦੇ ਸ਼ਿਸ਼ਾਂ ਦੀ ਖੋਜ ਸੰਬੰਧੀ ਵਿਰੋਧੀ ਵਿਚਾਰ ਰੱਖਣ ਵਾਲੇ ਵਿਦਵਾਨਾਂ ਸੱਦਣਾ ਤਾਂ ਇਕ ਪਾਸੇ ਰਿਹਾ ਸੂਚਿਤ ਵੀ ਨਹੀ ਕਿਤਾ ਗਿਆ। ਹਿਸ ਤਰ੍ਹਾਂ ਇਹ ਲੋਕ ਆਪਣੀ ਖੋਜ 'ਅਕਾਦਮਿਕ ਅਧਿਕਾਰ' ਦੇ ਪਿਛਵਾੜੇ ਤਾੜ ਕੇ 'ਅਕਾਦਮਿਕ ਅਧਿਕਾਰ' ਵਰਗੀ ਸੁੱਚੀ ਪ੍ਰਥਾ ਦੀਆਂ ਧੱਜੀਆਂ ਉਡਾਉ ਦੇ ਹਨ। ਕਾਨਫਰੰਸਾਂ ਦਾ ਕਾਇਦਾ ਤਾਂ ਇਹ ਹੈ ਕਿ ਜਿਸ ਵਿਸ਼ੇ ਵਿਚਾਰ-ਵਟਾਂਦਰਾ ਹੋਣਾ ਹੋਵੇ ਉਸ ਵਿਸ਼ੇ ਦੇ ਸਮਰਥਕਾਂ ਅਤੇ ਵਿਰੋਧੀਆਂ ਇਕਸਾਰ ਸੱਦਾ-ਪੱਤਰ ਦੇ ਕੇ ਆਪਣੇ ਵਿਚਾਰਾਂ ਸਾਂਝੇ ਕਰਨ ਲਈ ਸੱਦਿਆ ਜਾਵੇ। ਜੇ ਕਾਨਫਰੰਸ ਦੇ ਹਾਲ ਵਿਚ ਸੀਟਾਂ ਨੀਯਤ ਹੋਣ ਤਾਂ ਬੁਲਾਰਿਆਂ ਅਤੇ ਪ੍ਰਬੰਧਕਾਂ ਦੀਆਂ ਸੀਟਾਂ ਰਾਖਵੀਆਂ ਕਰਕੇ ਬਾਕੀ ਦੀਆਂ ਸੀਟਾਂ ਦਿਲਚਸਪੀ ਰੱਖਣ ਵਾਲੇ ਸਰੋਤਿਆਂ ਲਈ ਖੁੱਲ੍ਹੀਆਂ ਰੱਖੀਆਂ ਜਾਂਦੀਆਂ ਹਨ। ਜੇ ਕਾਨਫਰੰਸ ਦੀ ਕੋਈ ਫੀਸ ਹੋਵੇ ਤਾਂ ਅਰਜ਼ੀ ਦੇ ਆਧਾਰ ਤੇ first come first serve ਦੀ ਵਿਧੀ ਅਪਣਾਇਆ ਜਾਂਦਾ ਹੈ। ਪਰ ਇਨ੍ਹਾਂ ਕਾਨਫਰੰਸਾਂ ਵਿਚ ਤਾਂ ਬੁਲਾਰੇ ਵੀ ਅਤੇ ਸਰੋਤੇ ਵੀ ਸੱਦ ਕੇ ਬੁਲਾਏ ਗਏ ਸਨ। ਜ਼ਾਹਰ ਹੈ ਕਿ ਪ੍ਰਬੰਧਕ ਕਿਸੇ ਹੋਰ ਧਿਰ ਇਸ ਕਾਨਫਰਸੰ ਵਿਚ ਹਿੱਸਾ ਲੈਣ ਤੋ ਜਾਣ-ਬੁੱਝ ਕੇ ਵਿਰਵਾ ਰੱਖਣਾ ਚਾਹੁੰਦੇ ਸਨ। ਜੇ ਅਜਿਹੀ ਵਿਸ਼ਵ-ਵਿਦਿਆਲਾ ਦੇ ਅਧਿਕਾਰੀਆਂ ਅਤੇ ਬੁਲਾਰਿਆਂ ਦੀ ਮਿੱਟੀ ਪਲੀਤ ਕਰ ਦਿੰਦਾ

ਹੈ। ਇਥੋਂ ਤੱਕ ਕਿ ਸਮਕਾਲੀ ਵਿਗਿਆਨੀ ਉਨ੍ਹਾਂ ਬੁਲਾਇਆਂ ਨੀਅਤ ਤੇ ਵੀ ਸ਼ੱਕ ਕਰਨਾ ਸ਼ੁਰੂ ਕਰ ਦਿੰਦੇ, ਸਿੱਖ ਧਰਮ ਬਾਰੇ ਕਾਨਫਰੰਸ ਵਿਚ ਸ਼ਾਇਦ ਹੀ ਮੀਡੀਆ ਜਾਂ ਵਿਸ਼ਵ-ਵਿਦਿਆਲਾ ਦੇ ਅਧਿਕਾਰੀ ਕੋਈ ਦਿਲਚਸਪੀ ਲੈਣ। ਆਮ ਸਿੱਖ ਸੰਗਤਾਂ ਇਸ ਤਰ੍ਹਾਂ ਦੀਆਂ ਕਾਨਫਰੰਸਾਂ ਦਾ ਨੋਟਿਸ ਲੈਣਾ ਚਾਹੀਦਾ ਹੈ। ਅਜਿਹਾ ਨੋਟਿਸ ਇਸ ਸੰਬੰਧ ਵਿਚ ਇਸ ਕਰਕੇ ਵੀ ਮਹਤਵਪੂਰਨ ਹੈ ਕਿ ਕਈ ਬੁਲਾਰੇ, ਸਿੱਖ ਸੰਗਤ ਦੇ ਉੱਦਮ ਨਾਲ ਸਥਾਪਤ ਕੀਤੀਆਂ ਹੋਈਆਂ ਪ੍ਰੋਫੈਸਰਸ਼ਿਪਾਂ ਤੇ ਬਿਰਾਜਮਾਨ ਹਨ। ਨਾਲ ਹੀ ਸੰਬੰਧਤ ਵਿਸ਼ਵ-ਵਿਦਿਆਲਾ ਦੇ ਅਧਿਕਾਰੀਆਂ ਨੂੰ ਸਿੱਖ ਪ੍ਰੋਫੈਸਰਾਂ ਰਾਹੀ ਕੀਤੀ ਗਈ 'ਅਕਾਦਮਿਕ ਅਧਿਕਾਰ' ਦੀ ਉਲੰਘਣਾ ਬਾਰੇ ਵੀ ਸੂਚਿਤ ਕਰਨਾ ਚਾਹੀਦਾ ਹੈ।

ਪ੍ਰੋਫੈਸਰਸ਼ਿਪ ਅਤੇ ਪ੍ਰੋਫੈਸਰ ਦੀ ਨਿਯੁਕੁਕਤੀ

ਜਦ ਕੋਈ ਪ੍ਰੋਫੈਸਰਸ਼ਿਪ (chair) ਕਿਸੇ ਸੰਸਥਾ ਜਾਂ ਵਿਅਕਤੀ ਵਲੋ ਪੈਸੇ ਦਾਨ ਕਰਕੇ ਕਿਸੇ ਵਿਸ਼ਵ-ਵਿਦਿਆਲਾ ਵਿਚ ਸਥਾਪਤ ਕੀਤੀ ਜਾਂਦੀ ਹੈ ਤਾਂ ਆਸ਼ਾ ਇਹ ਹੁੰਦੀ ਹੈ ਕਿ ਇਸ ਦੀ ਮਰਯਾਦਾ ਕਾਇਮ ਰੱਖਣ ਲਈ ਕਿਸੇ ਯੋਗ ਵਿਦਵਾਨ ਉਸ ਲਈ ਨਿਯੁਕਤ ਕੀਤਾ ਜਾਵੇ। ਅਜਿਹੇ ਵਿਅਕਤੀ ਦੀ ਭਾਲ ਅਤੇ ਚੋਣ ਲਈ ਵਿਸ਼ਵ-ਵਿਦਿਆਲਾ ਦੇ ਅਧਿਕਾਰੀ ਸੰਬੰਧਤ ਪ੍ਰੋਫੈਸਰਸ਼ਿਪ ਦੇ ਖੇਤਰ ਵਿਚ ਉੱਘੇ ਵਿਦਵਾਨਾਂ ਸੱਦਾ-ਪੱਤਰ ਭੇਜਦੇ ਹਨ, ਜਿਸ ਵਿਚ ਇਹ ਆਖਿਆ ਗਿਆ ਹੁੰਦਾ ਹੈ ਕਿ ਸਾਡੀ ਵਿਸ਼ਵ-ਵਿਦਿਆਲਾ ਵਿਚ ਫਲਾਨੀ ਪ੍ਰੋਫੈਸਰਸ਼ਿਪ ਕਾਇਮ ਕੀਤੀ ਗਈ ਹੈ ਅਤੇ ਸਾਨੂੰ ਉਸ ਦੇ ਲਈ ਕਿਸੇ ਯੋਗ ਵਿਦਵਾਨ ਦੀ ਦੱਸ ਪਾਓ। ਜ਼ਾਹਰ ਹੈ ਕਿ ਜਿਹੜੇ ਵਿਅਕਤੀ ਦੀ ਦੱਸ ਪਾਈ ਜਾਵੇਗੀ, ਉਹ ਅੰਤਰਰਾ-ਟਰੀ ਤੌਰ ਤੇ ਆਪਣੀਆਂ ਖੋਜ ਪ੍ਰਾਪਤੀਆਂ ਦੇ ਆਧਾਰ ਤੇ ਸਹਿਜੇ ਹੀ ਉੱਘਾ ਹੋਵੇਗਾ। ਇਸ ਤਰ੍ਹਾਂ ਜਦ ਦੱਸੇ ਹੋਏ ਨਾਵਾਂ ਦੀ ਸੂਚੀ ਵਿਸ਼ਵ-ਵਿਦਿਆਲਾ ਦੇ ਅਧਿਕਾਰੀਆਂ ਪਾਸ ਆਉਦੀ ਹੈ ਤਾਂ ਉਹ ਉਨ੍ਹਾਂ ਦੀ ਯੋਗਤਾ ਅਤੇ ਸਲਾਹੁਤਾ-ਪੱਤਰਾਂ ਦੇ ਆਧਾਰ ਤੇ ਇਕ ਤੋ ਤਿੰਨ ਤੱਕ ਵਿਦਵਾਨਾ ਮੁਲਾਕਾਤ (interview) ਲਈ ਸੱਦੇ ਦਿੰਦੇ ਹਨ। ਆਖਰ ਵਿਚ ਸਭ ਤੋ ਯੋਗ ਵਿਅਕਤੀ ਰੱਖ ਲਿਆ ਜਾਂਦਾ ਹੈ। ਹੁਣ ਤੱਕ ਆਮ ਕਰਕੇ ਪ੍ਰੋਫੈਸਰਸ਼ਿਪਾਂ ਤੇ ਉਹੀ ਵਿਆਕਤੀ ਸੁਸ਼ੋਭਤ ਹਨ, ਜਿਨ੍ਹਾਂ ਕਰਕੇ ਵਿਸ਼ਵ-ਵਿਦਿਆਲਾ ਦਾ ਨਾ ਵੀ ਉੱਘਾ ਹੁੰਦਾ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਸਿੱਖ ਜਗਤ ਦੀ ਮਾਇਆ ਦੁਆਰਾ ਸਥਾਪਤ ਕੀਤੀਆਂ ਗਈਆਂ ਸਿੱਖ ਪ੍ਰੋਫੈਸਰਸ਼ਿਪਾਂ ਲਈ ਅਣਜਾਣੇ ਅਤੇ ਖੋਜਕਾਰੀ ਦੇ ਖੇਤਰ ਵਿਚ ਸਿਖਾਂਦਰੂ ਵਿਅਕਤੀਆਂ ਕਿਵੇ ਨਿਯੁਕਤੀਆਂ ਮਿਲ ਗਈਆਂ!

ਮੇਰਾ ਭਾਵ ਉਬਰਾਏ, ਪਸ਼ੌਰਾ ਸਿੰਘ ਤੇ ਮਾਨ ਤੋ ਹੈ। ਇਨ੍ਹਾਂ ਤਿੰਨਾਂ ਵਿਅਕਤੀਂ ਵਿਚ ਉਹ ਕਿਹੜੀ ਉਤਕ੍ਰਿਸ਼ਟ ਯੋਗਤਾ ਸੀ, ਜਿਸ ਦੇ ਆਧਾਰ ਤੇ ਸੰਬੰਧਤ ਵਿਸ਼ਵ-ਵਿਦਿਆਲਾ ਨੇ ਇਨ੍ਹਾਂ ਸਿੱਖ ਪ੍ਰੋਫੈਸਰਸ਼ਿਪ ਦੇ ਯੋਗ ਸਮਝਿਆ। ਮੇਰੇ ਵਿਚਾਰ ਵਿਚ ਇਨ੍ਹਾਂ ਤਿੰਨਾਂ ਵਿਚ ਹੇਠ ਲਿਖੇ ਗੁਣ ਸਾਂਝੇ ਹਨ, ਸ਼ਾਇਦ ਇਹ ਗੁਣ ਇਨ੍ਹਾਂ ਦੀ ਨਿਯੁਕਤੀ ਦਾ ਸਾਧਨ ਬਣੇ ਹੋਣ:

(1) ਉਬਰਾਏ ਅਤੇ ਪਸ਼ੌਰਾ ਸਿੱਧੇ ਤੌਰ ਤੇ ਅਤੇ ਮਾਨ ਅਸਿੱਧੇ ਤੌਰ ਤੇ ਮਕਲਾਊਡ ਦੇ ਸ਼ਿਸ਼ ਹਨ।

(2) ਤਿੰਨਾਂ ਨੇ ਆਪਣੇ ਥੀਸਿਸ ਵਿਚ ਸਿੱਖ ਧਰਮ ਬਾਰੇ ਕਿੰਤੂ ਉਠਾਏ ਹਨ।

(3) ਇਨ੍ਹਾਂ ਨੇ ਆਪਣੇ ਥੀਸਿਸਾਂ ਛੁਪਾਉਣ (ਲੁਕੋ ਕੇ ਰੱਖਣ) ਦੀ ਕੋਸ਼ਿਸ਼ ਕੀਤੀ ਹੈ।

(4) ਆਪਣੇ ਥੀਸਿਸ ਦੀ ਖੋਜ ਉੱਤੇ ਆਧਾਰਤ ਇਨ੍ਹਾਂ ਨੇ ਸ਼ਾਇਦ ਹੀ ਕੋਈ ਖੋਜ-ਪੱਤਰ ਛਾਪਿਆ ਹੋਵੇ, ਜੇ ਛਾਪਿਆ ਵੀ ਹੈ ਤਾਂ ਉਹ ਕਿਸੇ ਨਿਰਣਾਇਥ (refered) ਖੋਜ ਪਰਚੇ ਵਿਚ ਨਹੀ ਛਾਪਿਆ।

(5) ਤਿੰਨੇ ਆਪਣੀ ਲਿਆਕਤ ਕਰਕੇ ਨਹੀ, ਸਗੋ ਸਿੱਖ ਧਰਮ ਬਾਰੇ ਉਲਾਰੂ ਖੋਜ ਕਰਕੇ ਪ੍ਰਸਿੱਧ ਹਨ।

(6) ਤਿੰਨਾਂ ਦੀ ਨਿਯੁਕਤੀ ਲਈ ਡਾ.ਮਕਲਾਊਡ ਨੇ ਸ਼ਲਾਘਾ ਪੱਤਰ ਲਿਖੇ ਜਾਂ ਲਿਖਵਾਏ ਹੋਣਗੇ।

(7) ਤਿੰਨੇ ਆਪਣੇ-ਆਪ ਸਿੱਖ ਕਹਿੰਦੇ ਹਨ, ਕਿਉ੧ਕਿ ਬਾਹਰੀ ਤੌਰ ਤੇ ਲੱਗਦੇ ਵੀ ਹਨ।

ਵਿਸ਼ਵ-ਵਿਦਿਆਲਾ ਪੁੱਛਿਆ ਜਾਵੇ ਕਿ ਸਿੱਖ ਪ੍ਰੋਫੈਸਰਸ਼ਿਪਾਂ ਲਈ ਉਨ੍ਹਾਂ ਕਿਹੜਾ ਚੋਣ-ਮਿਆਰ ਰੱਖਿਆ ਸੀ। ਇਸ ਸਵਾਲ ਰਾਹੀ ਸੰਬੰਧਤ ਵਿਸ਼ਵ-ਵਿਦਿਆਲਾ ਦੀ ਚੋਣ ਵਿਧੀ ਦਾ ਭਾਂਡਾ ਵੀ ਭੱਜ ਜਾਵੇਗਾ ਅਤੇ 'ਅਕਾਦਮਿਕ ਅਧਿਕਾਰ' ਦੀ ਹੱਦ ਦਾ ਥੋਥਾਪਨ ਵੀ ਸਾਹਮਣੇ ਆ ਜਾਵੇਗਾ। ਅਖੀਰ ਵਿਚ ਇਕ ਸਵਾਲ ਡਾ. ਮਕਲਾਊਡ (ਜੋ ਸਿੱਖ ਧਰਮ ਦੇ ਅਧਿਆਪਨ ਲਈ ਯੋਗ ਵਿਦਵਾਨ ਜਾਣੇ ਜਾਂਦੇ ਹਨ) ਕਰਕੇ ਸਮਾਪਤ ਕਰਦਾ ਹਾਂ। ਕੀ ਇਹ ਤਿੰਨੇ ਵਿਦਿਆਰਥੀ ਸਿੱਖ ਪ੍ਰੋਫੈਸਰਸ਼ਿਪਾਂ ਦੇ ਯੋਗ ਸਨ?